# ਅੰਦਰੋਂ ਸੱਚ ਦੱਸਣ ਵਾਲੀ (ਵਿਸਲ ਬਲੋਅਰ) ਰਿਪੋਰਟ ਕਰਨੀ

ਆਸਟ੍ਰੇਲੀਆ ਪੋਸਟ ਗਰੁੱਪ (**ਗਰੁੱਪ**) ਨੇ ਇਕ ਅੰਦਰੋਂ ਸੱਚ ਦੱਸਣ ਵਾਲੀ (ਵਿਸਲ ਬਲੋਅਰ) ਹੌਟਲਾਈਨ ਸਥਾਪਤ ਕੀਤੀ ਹੈ ਤਾਂ ਜੋ ਕੰਮ ਕਰਨ ਵਾਲੇ ਹਿੱਸੇਦਾਰਾਂ ਨੂੰ *ਜਨਤਕ ਹਿੱਤ ਖੁਲਾਸੇ ਕਾਨੂੰਨ 2013*(**PID ਕਾਨੂੰਨ**), *ਕਾਰਪੋਰੇਸ਼ਨ ਕਾਨੂੰਨ 2001*(ਰਾਸ਼ਟਰਮੰਡਲ) (**ਕਾਰਪੋਰੇਸ਼ਨਾਂ ਕਾਨੂੰਨ**), ਜਾਂ *ਟੈਕਸੇਸ਼ਨ ਪ੍ਰਸ਼ਾਸਨ ਕਾਨੂੰਨ* 1953 (ਰਾਸ਼ਟਰਮੰਡਲ) (**ਟੈਕਸੇਸ਼ਨ ਪ੍ਰਸ਼ਾਸਨ ਕਾਨੂੰਨ**) ਦੇ ਅਨੁਸਾਰ ਗੰਭੀਰ ਅਨੈਤਿਕ, ਗੈਰ-ਕਾਨੂੰਨੀ ਜਾਂ ਗਲਤ ਵਿਵਹਾਰ ਦਾ ਖੁਲਾਸਾ ਕਰਨ ਦੇ ਯੋਗ ਬਣਾਇਆ ਜਾ ਸਕੇ।

ਜੇ ਤੁਸੀਂ ਵਰਤਮਾਨ ਜਾਂ ਸਾਬਕਾ ਕੰਮ ਕਰਨ ਵਾਲੇ ਹਿੱਸੇਦਾਰ ਹੋ ਤਾਂ ਤੁਸੀਂ ਇਸ ਦਾ ਖੁਲਾਸਾ ਕਰ ਸਕਦੇ ਹੋ ਜਿਵੇਂ ਕਿ ਹੇਠ ਲਿਖੇ ਅਨੁਸਾਰ ਹਨ:

- ਗਰੁੱਪ ਦਾ ਕਰਮਚਾਰੀ;
- ਉਹ ਠੇਕੇਦਾਰ ਜੋ APG ਨੂੰ ਵਸਤੂਆਂ ਜਾਂ ਸੇਵਾਵਾਂ ਪ੍ਰਦਾਨ ਕਰਦਾ ਹੈ (ਚਾਹੇ ਭੁਗਤਾਨ ਕੀਤਾ ਹੋਵੇ ਜਾਂ ਬਿਨਾਂ ਤਨਖਾਹ);
- ਕਿਸੇ ਠੇਕੇਦਾਰ ਦਾ ਕਰਮਚਾਰੀ ਜਾਂ ਉਪ-ਠੇਕੇਦਾਰ ਜੋ ਗਰੁੱਪ ਨੂੰ ਵਸਤੂਆਂ ਜਾਂ ਸੇਵਾਵਾਂ ਪ੍ਰਦਾਨ ਕਰਦਾ ਹੈ;
- ਗਰੁੱਪ ਦੇ ਲਾਇਸੰਸਸ਼ੁਦਾ ਡਾਕਘਰ ਦਾ ਲਾਇਸੰਸਸ਼ੁਦਾ ਵਿਅਕਤੀ;
- ਗਰੁੱਪ ਦੇ ਲਾਇਸੰਸਸ਼ੁਦਾ ਡਾਕਘਰ ਦਾ ਕਰਮਚਾਰੀ;
- ਗਰੁੱਪ ਦਾ ਅਫਸਰ ਜਾਂ ਸਹਿਯੋਗੀ; ਜਾਂ
- ਉਪਰੋਕਤ ਵਿੱਚੋਂ ਕਿਸੇ ਦਾ ਰਿਸ਼ਤੇਦਾਰ ਜਾਂ ਪਰਿਵਾਰਕ ਮੈਂਬਰ;

ਅਤੇ

- ਤੁਹਾਡੀ ਚਿੰਤਾ, ਗਾਹਕ ਵਾਲੀ ਸ਼ਿਕਾਇਤ ਨਾਲ ਸਬੰਧਿਤ ਨਹੀਂ ਹੈ;
- ਤੁਹਾਡੀ ਚਿੰਤਾ ਕਿਸੇ ਨਿੱਜੀ ਕੰਮ ਨਾਲ ਸਬੰਧਿਤ ਮਾਮਲੇ ਨਾਲ ਸਬੰਧਿਤ ਨਹੀਂ ਹੈ;
- ਤੁਹਾਡੇ ਕੋਲ ਗਰੁੱਪ ਦੇ ਅੰਦਰ ਜਾਂ ਗਰੁੱਪ ਦੇ ਕਿਸੇ ਵਿਅਕਤੀ ਜਾਂ ਇਸ ਨਾਲ ਜੁੜੇ ਕਿਸੇ ਵਿਅਕਤੀ ਦੁਆਰਾ ਗਰੁੱਪ ਵਿੱਚ ਗੰਭੀਰ ਅਨੈਤਿਕ, ਗੈਰ-ਕਾਨੂੰਨੀ ਜਾਂ ਗਲਤ ਵਿਵਹਾਰ ਉੱਤੇ ਸ਼ੱਕ ਕਰਨ ਦੇ ਵਾਜਬ ਆਧਾਰ ਹਨ।

**ਗਾਹਕਾਂ ਦੀਆਂ ਸ਼ਿਕਾਇਤਾਂ**

ਜਿਹੜੇ ਗਾਹਕ ਸ਼ਿਕਾਇਤ ਕਰਨਾ ਚਾਹੁੰਦੇ ਹਨ ਜਾਂ ਗਰੁੱਪ ਦੀਆਂ ਸੇਵਾਵਾਂ ਬਾਰੇ ਚਿੰਤਾਵਾਂ ਰੱਖਦੇ ਹਨ, ਉਹਨਾਂ ਨੂੰ ਡਾਕ (ਪੋਸਟ), ਈਮੇਲ, ਫ਼ੋਨ ਰਾਹੀਂ ਗਾਹਕ ਸੰਪਰਕ ਕੇਂਦਰ ਨਾਲ 13 76 78 ਉੱਤੇ ਜਾਂ https://auspost.com.au/about-us/corporate-information/complaints-and-feedback#letter ਰਾਹੀਂ ਔਨਲਾਈਨ ਸੰਪਰਕ ਕਰਨਾ ਚਾਹੀਦਾ ਹੈ

ਅੰਦਰੋਂ ਸੱਚ ਦੱਸਣ ਵਾਲੇ (ਵਿਸਲ ਬਲੋਅਰ) ਮਾਪਦੰਡਾਂ ਨੂੰ ਪੂਰਾ ਨਾ ਕਰਨ ਵਾਲੀਆਂ ਕਿਰਿਆਵਾਂ ਦੀਆਂ ਕਿਸਮਾਂ ਵਿੱਚ ਇਸ ਬਾਰੇ ਸ਼ਿਕਾਇਤਾਂ ਸ਼ਾਮਲ ਹਨ:

- ਡਾਕ ਜਾਂ ਪਾਰਸਲਾਂ ਨੂੰ ਪਹੁੰਚਾਉਣਾ;
- ਆਸਟ੍ਰੇਲੀਆ ਪੋਸਟ ਸੁਵਿਧਾ ਵਿਖੇ ਡਾਕ ਨੂੰ ਲੈਣਾ ਜਾਂ ਪ੍ਰਾਪਤ ਹੋ ਰਹੀ ਸੇਵਾ; ਜਾਂ
- ਆਸਟ੍ਰੇਲੀਆ ਪੋਸਟ ਦੇ ਕਰਮਚਾਰੀਆਂ ਦਾ ਵਿਵਹਾਰ ਗਾਹਕਾਂ ਜਾਂ ਆਮ ਜਨਤਾ ਦੁਆਰਾ ਵੇਖਿਆ ਜਾਂਦਾ ਹੈ, ਜਿਵੇਂ ਕਿ ਡਰਾਈਵਿੰਗ ਦੇ ਅਪਰਾਧਾਂ ਦੀ ਰਿਪੋਰਟ ਕਰਨਾ।

ਹਾਲਾਂਕਿ, ਗਰੁੱਪ ਦੀ ਇਹ ਤਰਜੀਹ ਹੈ ਕਿ ਗਾਹਕਾਂ ਦੀਆਂ ਸਾਰੀਆਂ ਸ਼ਿਕਾਇਤਾਂ ਸਮਰਪਿਤ ਗਾਹਕ ਸੰਪਰਕ ਟੀਮ ਚੈਨਲਾਂ ਦੀ ਵਰਤੋਂ ਕਰਕੇ ਕੀਤੀਆਂ ਜਾਣ, ਜੇ ਅੰਦਰੋਂ ਸੱਚ ਦੱਸਣ ਵਾਲੇ (ਵਿਸਲ ਬਲੋਅਰ) ਸੰਚਾਰ ਚੈਨਲਾਂ ਰਾਹੀਂ ਕੋਈ ਸ਼ਿਕਾਇਤ ਕੀਤੀ ਜਾਂਦੀ ਹੈ, ਤਾਂ ਸ਼ਿਕਾਇਤ ਨੂੰ ਕਾਰਵਾਈ ਲਈ ਸਬੰਧਿਤ ਟੀਮ ਨੂੰ ਭੇਜ ਦਿੱਤਾ ਜਾਵੇਗਾ।

**ਕੰਮ ਨਾਲ ਸਬੰਧਿਤ ਨਿੱਜੀ ਮਾਮਲੇ**

ਉਹ ਸ਼ੰਕੇ ਜੋ ਇਨ੍ਹਾਂ ਬਾਰੇ ਹਨ:

- ਗਰੁੱਪ ਨਾਲ ਕਿਸੇ ਵਿਅਕਤੀ ਦੇ ਵਰਤਮਾਨ ਜਾਂ ਸਾਬਕਾ ਰੁਜ਼ਗਾਰ ਨਾਲ ਸਬੰਧਿਤ ਨਿੱਜੀ ਮਾਮਲਾ;
- ਅਣਉਚਿੱਤ ਵਿਵਹਾਰ ਜੋ ਵਿਅਕਤੀਗਤ ਤੌਰ 'ਤੇ ਵਿਅਕਤੀਆਂ ਨਾਲ ਸੰਬੰਧਿਤ ਹੈ ਜਿਵੇਂ ਕਿ ਭੇਦਭਾਵ, ਪਰੇਸ਼ਾਨੀ ਜਾਂ ਗੁੰਡਾਗਰਦੀ (ਜਦ ਤੱਕ ਅਜਿਹੀਆਂ ਕਾਰਵਾਈਆਂ ਖੁਲਾਸਾ ਕਰਨ ਲਈ ਬਦਲੇ ਵਿੱਚ ਨਹੀਂ ਹੁੰਦੀਆਂ); ਜਾਂ
- ਦੁਰਵਿਵਹਾਰ ਦੇ ਹੋਰ ਗੈਰ-ਗੰਭੀਰ ਅਤੇ ਗੈਰ-ਪ੍ਰਣਾਲੀਗਤ ਮੁੱਦੇ ਜਿੰਨ੍ਹਾਂ ਦੇ ਗਰੁੱਪ ਉਪਰ ਵਿਆਪਕ ਪ੍ਰਭਾਵ ਨਹੀਂ ਹਨ,

ਸਬੰਧਿਤ ਨੀਤੀ ਦੇ ਅਧੀਨ ਰਿਪੋਰਟ ਕੀਤੀ ਜਾਣੀ ਚਾਹੀਦੀ ਹੈ ਜਿੱਥੇ ਇਸ ਦਾ ਵਧੇਰੇ ਉਚਿੱਤ ਪ੍ਰਬੰਧ ਕੀਤਾ ਜਾ ਸਕਦਾ ਹੈ।

- ਪਰੇਸ਼ਾਨੀ, ਭੇਦਭਾਵ ਜਾਂ ਗੁੰਡਾਗਰਦੀ ਸਬੰਧੀ ਸ਼ੰਕਿਆਂ ਵਾਸਤੇ ਜੋ ਵਿਅਕਤੀਆਂ ਨਾਲ ਨਿੱਜੀ ਤੌਰ 'ਤੇ ਸਬੰਧਿਤ ਹਨ HDBMatters@auspost.com.au ਵਿਖੇ HDB ਹੌਟਲਾਈਨ ਨਾਲ ਸੰਪਰਕ ਕਰੋ ਜਾਂ 1800 641 535 ਨੂੰ ਫ਼ੋਨ ਕਰੋ;
- ਕੰਮ ਨਾਲ ਸਬੰਧਿਤ ਹੋਰ ਮਾਮਲਿਆਂ ਵਾਸਤੇ, ਆਪਣੇ HR ਪ੍ਰਤੀਨਿਧੀ ਜਾਂ ਲੋਕ ਨੇਤਾ ਨਾਲ ਗੱਲ ਕਰੋ।

ਪਰ ਫਿਰ ਵੀ, ਗਾਹਕਾਂ ਦੀਆਂ ਸ਼ਿਕਾਇਤਾਂ ਵਾਂਗ, ਜੇ ਸਾਨੂੰ ਆਪਣੇ ਅੰਦਰੋਂ ਸੱਚ ਦੱਸਣ ਵਾਲੇ (ਵਿਸਲ ਬਲੋਅਰ) ਸੰਚਾਰ ਦੇ ਚੈਨਲਾਂ ਰਾਹੀਂ ਨਿੱਜੀ ਕੰਮ ਨਾਲ ਸਬੰਧਿਤ ਚਿੰਤਾਵਾਂ ਬਾਰੇ ਮਾਮਲੇ ਪ੍ਰਾਪਤ ਹੁੰਦੇ ਹਨ, ਤਾਂ ਅਸੀਂ ਇਸਨੂੰ ਪ੍ਰਬੰਧ ਕਰਨ ਲਈ APG ਦੇ ਅੰਦਰ ਸਬੰਧਿਤ ਗਰੁੱਪ ਕੋਲ ਭੇਜਾਂਗੇ।

## ਸੁਰੱਖਿਅਤ ਖੁਲਾਸਾ ਕੀ ਹੈ?

ਕਿਸੇ ਖੁਲਾਸੇ ਨੂੰ ਜਨਤਕ ਦਿਲਚਸਪੀ ਵਾਲੇ ਖੁਲਾਸੇ ਜਾਂ ਅੰਦਰੋਂ ਸੱਚ ਦੱਸਣ ਵਾਲੇ (ਵਿਸਲ ਬਲੋਅਰ) ਖੁਲਾਸੇ ਵਜੋਂ ਸੁਰੱਖਿਅਤ ਕੀਤਾ ਜਾ ਸਕਦਾ ਹੈ ਜੇ ਕੋਈ ਕੰਮ ਕਰਨ ਵਾਲਾ ਹਿੱਸੇਦਾਰ, ਜਾਂ ਕਿਸੇ ਹੋਰ ਏਜੰਸੀ ਦਾ ਜਨਤਕ ਅਧਿਕਾਰੀ, ਵਾਜਬ ਤੌਰ 'ਤੇ ਗੰਭੀਰ ਗਲਤ ਕੰਮ, ਦੁਰਵਿਵਹਾਰ ਜਾਂ ਮਾਮਲਿਆਂ ਜਾਂ ਹਾਲਾਤਾਂ ਦੀ ਗਲਤ ਸਥਿਤੀ ਉੱਤੇ ਸ਼ੱਕ ਕਰਦਾ ਹੈ। ਇਹਨਾਂ ਵਿੱਚ ਸ਼ਾਮਲ ਹਨ:

- ਉਹ ਵਿਵਹਾਰ ਜਾਂ ਅਭਿਆਸ ਜੋ ਕਿਸੇ ਆਸਟ੍ਰੇਲੀਆ ਦੇ ਜਾਂ ਵਿਦੇਸ਼ੀ ਕਾਨੂੰਨ, ਅਧਿਨਿਯਮ ਜਾਂ ਕੋਡ (ਜਿਵੇਂ ਕਿ ਚੋਰੀ, ਨਸ਼ੀਲੀ ਦਵਾਈਆਂ ਦੀ ਵਿਕਰੀ ਜਾਂ ਵਰਤੋਂ, ਅਪਰਾਧਿਕ ਨੁਕਸਾਨ ਆਦਿ ਦੀ ਉਲੰਘਣਾ ਕਰ ਸਕਦੇ ਹਨ);
- ਭ੍ਰਿਸ਼ਟ ਜਾਂ ਧੋਖੇਬਾਜ਼ ਵਿਵਹਾਰ (ਜਿਵੇਂ ਕਿ ਫੰਡਾਂ ਦੀ ਦੁਰਵਰਤੋਂ, ਰਿਸ਼ਵਤਖੋਰੀ, ਬੇਲੋੜਾ ਪ੍ਰਭਾਵ, ਝੂਠੀ ਜਾਂ ਗੁੰਮਰਾਹਕੁੰਨ ਜਾਣਕਾਰੀ ਆਦਿ);
- ਬਦਇੰਤਜ਼ਾਮੀ ਜਾਂ ਆਸਟ੍ਰੇਲੀਆ ਪੋਸਟ ਦੇ ਸਰੋਤਾਂ ਦੀ ਕਾਫ਼ੀ ਮਾੜੀ ਇੰਤਜ਼ਾਮੀ ਜਾਂ ਬਰਬਾਦੀ (ਜਿਵੇਂ ਕਿ ਕੰਮ ਲਈ ਪ੍ਰਦਾਨ ਕੀਤੇ ਫ਼ੋਨ ਦੀ ਵਾਧੂ ਨਿੱਜੀ ਵਰਤੋਂ, ਨਿੱਜੀ ਗੱਡੀਆਂ ਲਈ ਤੇਲ ਦੇ ਕਾਰਡਾਂ ਦੀ ਅਣਅਧਿਕਾਰਤ ਵਰਤੋਂ, ਨਿੱਜੀ ਲਾਭ ਲਈ ਗਰੁੱਪ ਦੇ ਸਰੋਤਾਂ/ਜਾਣਕਾਰੀ ਦੀ ਵਰਤੋਂ ਕਰਨਾ ਆਦਿ);
- ਸਿਹਤ ਜਾਂ ਸੁਰੱਖਿਆ ਲਈ ਵੱਡਾ ਖ਼ਤਰਾ ਜਾਂ ਵਾਤਾਵਰਣ ਜਾਂ ਜਨਤਾ ਲਈ ਮਹੱਤਵਪੂਰਣ ਖਤਰੇ ਨੂੰ ਸ਼ਾਮਲ ਕਰਨ ਵਾਲਾ ਵਿਵਹਾਰ;
- ਮਨੁੱਖੀ ਅਧਿਕਾਰਾਂ ਦੇ ਮਿਆਰਾਂ ਦੀਆਂ ਸੰਭਾਵਿਤ ਉਲੰਘਣਾਵਾਂ ਨੂੰ ਸ਼ਾਮਲ ਕਰਨ ਵਾਲਾ ਵਿਵਹਾਰ;
- ਉਹ ਵਿਵਹਾਰ ਜੋ ਗਰੁੱਪ ਨੂੰ ਗੰਭੀਰ ਵਿੱਤੀ ਜਾਂ ਗੈਰ-ਵਿੱਤੀ ਨੁਕਸਾਨ ਦਾ ਕਾਰਨ ਬਣ ਸਕਦਾ ਹੈ ਜਾਂ ਇਸ ਦੀ ਸਾਖ ਅਤੇ ਬ੍ਰਾਂਡ ਨੂੰ ਨੁਕਸਾਨ ਪਹੁੰਚਾ ਸਕਦਾ ਹੈ, ਜਾਂ ਇਹ ਦੂਸਰੀ ਤਰ੍ਹਾਂ ਵਿੱਤੀ ਪ੍ਰਣਾਲੀ ਲਈ ਖਤਰਾ ਪੈਦਾ ਕਰ ਸਕਦਾ ਹੈ; ਜਾਂ
- ਸਾਡੀ ਨੈਤਿਕਤਾ ਮਿਆਰਾਂ ਦੀ ਗੰਭੀਰ ਉਲੰਘਣਾ।

## ਅੰਦਰੋਂ ਸੱਚ ਦੱਸਣ ਵਾਲਾ (ਵਿਸਲ ਬਲੋਅਰ) ਖੁਲਾਸਾ ਕਿਵੇਂ ਕਰਨਾ ਹੈ

ਜੇ ਤੁਸੀਂ ਆਸਟ੍ਰੇਲੀਆ ਪੋਸਟ ਗਰੁੱਪ ਦੇ ਮੌਜੂਦਾ ਜਾਂ ਸਾਬਕਾ ਕੰਮ ਕਰਨ ਵਾਲੇ ਹਿੱਸੇਦਾਰ ਹੋ, ਜਾਂ ਕਿਸੇ ਹੋਰ ਏਜੰਸੀ ਦੇ ਜਨਤਕ ਅਧਿਕਾਰੀ ਹੋ, ਜੋ ਸ਼ੱਕੀ ਗੰਭੀਰ ਗਲਤ ਕੰਮਾਂ, ਦੁਰਵਿਵਹਾਰ ਜਾਂ ਕਿਸੇ ਗਲਤ ਸਥਿਤੀ ਜਾਂ ਹਾਲਾਤਾਂ ਦੀ ਰਿਪੋਰਟ ਕਰਨਾ ਚਾਹੁੰਦਾ ਹੈ, ਤਾਂ **1800 799 353 (ਆਸਟ੍ਰੇਲੀਆ ਵਿੱਚ)** ਜਾਂ **+61 3 8603 5364 (ਵਿਦੇਸ਼ਾਂ ਤੋਂ)** ਉੱਤੇ **ਅੰਦਰੋਂ ਸੱਚ ਦੱਸਣ ਵਾਲੀ (ਵਿਸਲ ਬਲੋਅਰ) ਹੌਟਲਾਈਨ** ਰਾਹੀਂ ਖੁਲਾਸਾ ਕੀਤਾ ਜਾ ਸਕਦਾ ਹੈ।

ਅੰਦਰੋਂ ਸੱਚ ਦੱਸਣ ਵਾਲੀ (ਵਿਸਲ ਬਲੋਅਰ) ਹੌਟਲਾਈਨ ਦਾ ਪ੍ਰਬੰਧ ਬਾਹਰੀ ਪ੍ਰਦਾਤੇ ਦੁਆਰਾ ਕੀਤਾ ਜਾਂਦਾ ਹੈ, ਜੋ ਤੁਹਾਡੀਆਂ ਚਿੰਤਾਵਾਂ ਨੂੰ ਆਸਟ੍ਰੇਲੀਆ ਪੋਸਟ ਗਰੁੱਪ ਦੇ ਅਧਿਕਾਰਿਤ ਅਫਸਰ ਨੂੰ ਅੱਗੇ ਭੇਜੇਗਾ।

ਬਸ਼ਰਤੇ ਕਿ ਤੁਹਾਡਾ ਖੁਲਾਸਾ ਕਾਰਪੋਰੇਸ਼ਨ ਕਾਨੂੰਨ ਜਾਂ ਟੈਕਸੇਸ਼ਨ ਪ੍ਰਸ਼ਾਸਨ ਕਾਨੂੰਨ ਦੇ ਅਧੀਨ PID ਜਾਂ ਖੁਲਾਸਾ ਮੰਨਿਆ ਜਾਂਦਾ ਹੈ, ਇਸ ਦਾ ਪ੍ਰਬੰਧ ਸਾਡੇ ਬਾਹਰੀ ਪ੍ਰਦਾਤੇ ਦੁਆਰਾ ਪ੍ਰਾਪਤ ਕੀਤੇ ਜਾਣ 'ਤੇ, ਸਬੰਧਿਤ ਅੰਦਰੋਂ ਸੱਚ ਦੱਸਣ ਵਾਲੇ (ਵਿਸਲ ਬਲੋਅਰ) ਕਾਨੂੰਨ ਦੇ ਅਨੁਸਾਰ ਕੀਤਾ ਜਾਵੇਗਾ, ਜਿਵੇਂ ਕਿ ਹੇਠਾਂ ਵਰਣਨ ਕੀਤਾ ਗਿਆ ਹੈ।

ਬਦਲਵੇਂ ਰੂਪ ਵਿੱਚ ਤੁਸੀਂ ਆਸਟ੍ਰੇਲੀਆ ਪੋਸਟ ਗਰੁੱਪ ਦੇ ਅਧਿਕਾਰਿਤ ਅਧਿਕਾਰੀ ਨਾਲ ਸਿੱਧੇ ਆਸਟ੍ਰੇਲੀਆ ਪੋਸਟ ਗਰੁੱਪ ਅੰਦਰੋਂ ਸੱਚ ਦੱਸਣ ਵਾਲੇ (ਵਿਸਲ ਬਲੋਅਰ) ਪੋਰਟਲ ਰਾਹੀਂ ਸੰਪਰਕ ਕਰ ਸਕਦੇ ਹੋ

## ਸ਼ਾਮਲ ਕਰਨ ਲਈ ਜਾਣਕਾਰੀ

ਖੁਲਾਸਾ ਪ੍ਰਦਾਨ ਕਰਦੇ ਸਮੇਂ, ਤੁਹਾਨੂੰ ਸਭ ਤੋਂ ਵਧੀਆ ਕਾਰਵਾਈ ਦਾ ਨਿਰਣਾ ਕਰਨ ਵਿੱਚ ਆਸਟ੍ਰੇਲੀਆ ਪੋਸਟ ਗਰੁੱਪ ਦੀ ਸਹਾਇਤਾ ਕਰਨ ਲਈ, ਵੱਧ ਤੋਂ ਵੱਧ ਹੇਠ ਲਿਖੇ ਵੇਰਵੇ ਪ੍ਰਦਾਨ ਕਰਨ ਉੱਤੇ ਵਿਚਾਰ ਕਰਨਾ ਚਾਹੀਦਾ ਹੈ:

- ਤੁਹਾਡਾ ਨਾਮ ਅਤੇ ਸੰਪਰਕ ਦੇ ਵੇਰਵੇ (ਸਿਫਾਰਸ਼ ਕੀਤੇ ਜਾਂਦੇ ਹਨ, ਭਾਂਵੇਂ ਕਿ ਗੁੰਮਨਾਮ ਖੁਲਾਸੇ ਕੀਤੇ ਜਾ ਸਕਦੇ ਹਨ);
- ਗਲਤ ਕੰਮ ਦੀ ਕਿਸਮ;
- ਵਿਅਕਤੀ ਦੇ ਵੇਰਵੇ ਜੋ ਤੁਸੀਂ ਸੋਚਦੇ ਹੋ ਕਿ ਉਨ੍ਹਾਂ ਨੇ ਗਲਤ ਕੰਮ ਕੀਤਾ ਹੈ (ਜੇ ਵਿਅਕਤੀ ਇਕਰਾਰਨਾਮਾ ਕੀਤਾ ਸੇਵਾ ਪ੍ਰਦਾਤਾ ਹੈ, ਪ੍ਰਦਾਤਾ ਦੇ ਵੇਰਵੇ ਅਤੇ ਸਥਾਨ);
- ਗਲਤ ਕੰਮ ਕਦੋਂ ਅਤੇ ਕਿੱਥੇ ਵਾਪਰਿਆ;
- ਗਲਤ ਕੰਮ ਦੇ ਆਲੇ-ਦੁਆਲੇ ਦੀਆਂ ਕੋਈ ਵੀ ਸਬੰਧਿਤ ਘਟਨਾਵਾਂ;
- ਕਿਸੇ ਹੋਰ ਨੂੰ ਗਲਤ ਕੰਮ ਬਾਰੇ ਪਤਾ ਹੈ ਜਾਂ ਇਸ ਵਿੱਚ ਸ਼ਾਮਲ ਹੈ;
- ਕੋਈ ਹੋਰ ਜੋ ਦਾਅਵਿਆਂ ਦੀ ਪੁਸ਼ਟੀ ਕਰ ਸਕਦਾ ਹੈ;
- ਜੇ ਤੁਸੀਂ ਗਲਤ ਕੰਮ ਦੇ ਜਵਾਬ ਵਿੱਚ ਕੁਝ ਕੀਤਾ;
- ਜੇ ਤੁਸੀਂ ਸੰਭਾਵਿਤ ਬਦਲੇ ਦੇ ਬਾਰੇ ਚਿੰਤਤ ਹੋ;
- ਕੋਈ ਵੀ ਸਹਾਇਕ ਜਾਣਕਾਰੀ (ਉਦਾਹਰਣ ਲਈ ਦਸਤਾਵੇਜ਼, ਫਾਈਲ ਦੀਆਂ ਟਿੱਪਣੀਆਂ)।

ਪ੍ਰਦਾਨ ਕੀਤੀ ਜਾਣਕਾਰੀ ਸਪੱਸ਼ਟ ਅਤੇ ਸੱਚ ਉੱਤੇ ਆਧਾਰਿਤ ਹੋਣੀ ਚਾਹੀਦੀ ਹੈ। ਅਟਕਲਾਂ, ਨਿੱਜੀ ਹਮਲਿਆਂ ਅਤੇ ਭਾਵਨਾਤਮਕ ਭਾਸ਼ਾ ਤੋਂ ਪਰਹੇਜ਼ ਕਰੋ।

## ਆਪਣੇ ਖੁਲਾਸੇ ਨੂੰ ਸੰਭਾਲਣਾ

ਖੁਲਾਸਾ ਕਰਨ ਤੋਂ ਬਾਅਦ, ਅੰਦਰੋਂ ਸੱਚ ਦੱਸਣ ਵਾਲੀ (ਵਿਸਲ ਬਲੋਅਰ) ਟੀਮ ਇਹ ਮੁਲਾਂਕਣ ਕਰੇਗੀ ਕਿ ਕੀ ਇਸ ਖੁਲਾਸੇ ਨੂੰ PID ਕਾਨੂੰਨ ਦੇ ਅਧੀਨ ਜਨਤਕ ਹਿੱਤਾਂ ਦੇ ਖੁਲਾਸੇ ਵਜੋਂ ਸੁਰੱਖਿਅਤ ਕੀਤਾ ਜਾ ਸਕਦਾ ਹੈ ਜਾਂ ਕਾਰਪੋਰੇਸ਼ਨ ਕਾਨੂੰਨ ਜਾਂ ਟੈਕਸੇਸ਼ਨ ਪ੍ਰਸ਼ਾਸਨ ਕਾਨੂੰਨ ਦੇ ਅਧੀਨ ਅੰਦਰੋਂ ਸੱਚ ਦੱਸਣ ਵਾਲਾ (ਵਿਸਲ ਬਲੋਅਰ) ਖੁਲਾਸਾ।

ਤੁਹਾਨੂੰ ਆਪਣੇ ਖੁਲਾਸੇ ਨੂੰ ਕਿਸੇ ਜਾਂਚਕਰਤਾ ਨੂੰ ਅਲਾਟ ਕਰਨ ਦੇ ਕਿਸੇ ਵੀ ਫੈਸਲੇ ਬਾਰੇ ਸੂਚਿਤ ਕੀਤਾ ਜਾਵੇਗਾ ਅਤੇ ਇਹ ਫੈਸਲਾ ਕਰਨ ਦਾ ਮੌਕਾ ਦਿੱਤਾ ਜਾਵੇਗਾ ਕਿ ਕੀ ਤੁਸੀਂ ਆਪਣੀ ਪਛਾਣ ਉਸ ਜਾਂਚਕਰਤਾ ਨੂੰ ਦੇਣਾ ਚਾਹੁੰਦੇ ਹੋ। ਜੇ ਤੁਸੀਂ ਆਪਣੀ ਪਛਾਣ ਜਾਂਚਕਰਤਾ ਨੂੰ ਨਹੀਂ ਦੱਸਣਾ ਚਾਹੁੰਦੇ, ਤਾਂ ਇਹ ਤੁਹਾਡੀਆਂ ਚਿੰਤਾਵਾਂ ਦੀ ਜਾਂਚ ਕਰਨ ਦੀ ਉਹਨਾਂ ਦੀ ਯੋਗਤਾ ਉੱਤੇ ਅਸਰ ਪਾ ਸਕਦਾ ਹੈ।

ਜੇ ਇਹ ਖੁਲਾਸਾ PID ਕਾਨੂੰਨ ਦੇ ਅਧੀਨ ਜਨਤਕ ਹਿੱਤਾਂ ਦੇ ਖੁਲਾਸੇ ਦੀਆਂ ਲੋੜਾਂ ਨੂੰ ਪੂਰਾ ਨਹੀਂ ਕਰਦਾ ਜਾਂ ਕਾਰਪੋਰੇਸ਼ਨ ਕਾਨੂੰਨ ਜਾਂ ਟੈਕਸੇਸ਼ਨ ਪ੍ਰਸ਼ਾਸਨ ਕਾਨੂੰਨ ਦੇ ਅਧੀਨ ਅੰਦਰੋਂ ਸੱਚ ਦੱਸਣ ਵਾਲਾ (ਵਿਸਲ ਬਲੋਅਰ) ਖੁਲਾਸਾ ਨਹੀਂ ਕਰਦਾ ਪਰ ਇਸ ਨੂੰ ਇਕ ਵੱਖਰੀ ਨੀਤੀ ਦੇ ਅਧੀਨ ਵਿਚਾਰਿਆ ਜਾ ਸਕਦਾ ਹੈ, ਤਾਂ ਅੰਦਰੋਂ ਸੱਚ ਦੱਸਣ ਵਾਲੀ (ਵਿਸਲ ਬਲੋਅਰ) ਟੀਮ ਇਸ ਮਾਮਲੇ ਨੂੰ ਉਚਿੱਤ ਟੀਮ ਕੋਲ ਭੇਜੇਗੀ ਤਾਂ ਜੋ ਮੁੱਦਿਆਂ ਉੱਤੇ ਹੋਰ ਵਿਚਾਰ ਕੀਤਾ ਜਾ ਸਕੇ ਅਤੇ ਜਾਂਚ ਕੀਤੀ ਜਾ ਸਕੇ।

## PID ਕਾਨੂੰਨ, ਕਾਰਪੋਰੇਸ਼ਨ ਕਾਨੂੰਨ ਅਤੇ ਟੈਕਸੇਸ਼ਨ ਪ੍ਰਸ਼ਾਸਨ ਕਾਨੂੰਨ ਦੇ ਅਧੀਨ ਸੁਰੱਖਿਆਵਾਂ

ਜੇ ਤੁਹਾਡਾ ਮਾਮਲਾ PID ਕਾਨੂੰਨ ਦੇ ਅਧੀਨ ਜਨਤਕ ਹਿੱਤਾਂ ਦਾ ਖੁਲਾਸਾ ਕਰਨ ਜਾਂ ਕਾਰਪੋਰੇਸ਼ਨ ਕਾਨੂੰਨ ਜਾਂ ਟੈਕਸੇਸ਼ਨ ਪ੍ਰਸ਼ਾਸਨ ਕਾਨੂੰਨ ਦੇ ਅਧੀਨ ਅੰਦਰੋਂ ਸੱਚ ਦੱਸਣ ਵਾਲਾ (ਵਿਸਲ ਬਲੋਅਰ) ਖੁਲਾਸਾ ਕਰਨ ਲਈ ਦ੍ਰਿੜ ਸੰਕਲਪ ਹੈ, ਤਾਂ ਹੇਠ ਲਿਖੇ ਅਧਿਕਾਰ ਤੁਹਾਡੇ ਉੱਤੇ ਲਾਗੂ ਹੁੰਦੇ ਹਨ:

- ਤੁਹਾਡੇ ਖੁਲਾਸੇ ਨੂੰ ਗੁਪਤ ਰੂਪ ਵਿੱਚ ਅਤੇ ਸਮੇਂ ਸਿਰ ਸੰਭਾਲਿਆ ਜਾਵੇਗਾ,
- ਸੁਰੱਖਿਅਤ ਖੁਲਾਸਾ ਕਰਨ ਦੇ ਸਬੰਧ ਵਿੱਚ ਤੁਹਾਨੂੰ ਸਿਵਲ, ਅਪਰਾਧਿਕ ਅਤੇ ਪ੍ਰਸ਼ਾਸਕੀ ਦੇਣਦਾਰੀ ਤੋਂ ਛੋਟ ਹੈ।
- ਆਪਣੀ PID ਦੇ ਆਧਾਰ ਉੱਤੇ ਤੁਹਾਡੇ ਵਿਰੁੱਧ ਲਾਗੂ ਕੀਤੇ ਜਾ ਰਹੇ ਜਾਂ ਵਰਤੇ ਜਾ ਰਹੇ ਇਕਰਾਰਨਾਮੇ ਦੇ ਉਪਾਵਾਂ ਤੋਂ ਤੁਹਾਨੂੰ ਸੁਰੱਖਿਆ ਹਾਸਲ ਹੈ।
- ਖੁਲਾਸਾ ਕਰਨ ਲਈ ਜਾਂ ਖੁਲਾਸਾ ਕਰਨ ਦਾ ਸ਼ੱਕ ਹੋਣ ਕਰਕੇ ਤੁਹਾਡੇ ਖਿਲਾਫ ਨੁਕਸਾਨ ਜਾਂ ਬਦਲਾ ਲੈਣ ਤੋਂ ਤੁਸੀਂ ਸੁਰੱਖਿਅਤ ਹੋ।

ਕਿਸੇ ਵੀ ਜਾਂਚ ਨੂੰ ਅੰਤਿਮ ਰੂਪ ਦਿੱਤੇ ਜਾਣ ਤੋਂ ਬਾਅਦ ਇਹ ਸੁਰੱਖਿਆਵਾਂ ਅਤੇ ਬਚਾਅ ਦੇ ਪ੍ਰਬੰਧ ਲਾਗੂ ਰਹਿੰਦੇ ਹਨ।

ਹਾਲਾਂਕਿ, ਅੰਦਰੋਂ ਸੱਚ ਦੱਸਣ ਵਾਲੇ (ਵਿਸਲ ਬਲੋਅਰ) ਕਾਨੂੰਨ ਤੁਹਾਡੀ ਰੱਖਿਆ ਨਹੀਂ ਕਰਨਗੇ ਜੇ ਤੁਸੀਂ ਜਾਣਬੁੱਝ ਕੇ ਝੂਠੀ ਜਾਂ ਗੁੰਮਰਾਹਕੁੰਨ ਜਾਣਕਾਰੀ ਦਾ ਖੁਲਾਸਾ ਕਰਦੇ ਹੋ, ਜਾਂ ਤੁਹਾਡੇ ਖੁਲਾਸੇ ਦੇ ਨਤੀਜੇ ਵਜੋਂ ਪਛਾਣੇ ਗਏ ਆਪਣੇ ਦੁਆਰਾ ਕੀਤੇ ਗਲਤ ਕੰਮ ਦੇ ਨਤੀਜਿਆਂ ਤੋਂ।

## ਤੁਹਾਡੀਆਂ ਜ਼ਿੰਮੇਵਾਰੀਆਂ

ਹੇਠ ਲਿਖੀਆਂ ਜ਼ਿੰਮੇਵਾਰੀਆਂ PID ਕਾਨੂੰਨ, ਕਾਰਪੋਰੇਸ਼ਨ ਕਾਨੂੰਨ ਜਾਂ ਟੈਕਸੇਸ਼ਨ ਪ੍ਰਸ਼ਾਸਨ ਕਾਨੂੰਨ ਦੇ ਅਧੀਨ ਖੁਲਾਸਾ ਕਰਨ ਵਾਲੇ ਕੰਮ ਕਰਨ ਵਾਲੇ ਹਿੱਸੇਦਾਰਾਂ ਉੱਤੇ ਲਾਗੂ ਹੁੰਦੀਆਂ ਹਨ:

- ਜਾਣਬੁੱਝ ਕੇ ਝੂਠੀ ਜਾਂ ਗੁੰਮਰਾਹਕੁੰਨ ਜਾਣਕਾਰੀ ਦੀ ਰਿਪੋਰਟ ਨਾ ਕਰੋ।
- ਆਪਣੇ ਖੁਲਾਸੇ ਬਾਰੇ ਸੂਝਵਾਨ ਰਹੋ ਅਤੇ ਸਾਰੀ ਪ੍ਰਕਿਰਿਆ ਦੌਰਾਨ ਗੁਪਤਤਾ ਬਣਾਈ ਰੱਖੋ।
- ਜਾਂਚ ਦੌਰਾਨ ਲੋੜ ਪੈਣ 'ਤੇ ਵਾਜਬ ਸਹਾਇਤਾ ਪ੍ਰਦਾਨ ਕਰੋ।

- ਆਪਣੇ ਸੁਪਰਵਾਈਜ਼ਰ, ਅਧਿਕਾਰਿਤ ਅਧਿਕਾਰੀ/ਯੋਗ ਪ੍ਰਾਪਤਕਰਤਾ ਜਾਂ ਅੰਦਰੋਂ ਸੱਚ ਦੱਸਣ ਵਾਲੀ (ਵਿਸਲ ਬਲੋਅਰ) ਟੀਮ ਨੂੰ ਉਹਨਾਂ ਸਮੱਸਿਆਵਾਂ ਬਾਰੇ ਸੁਚੇਤ ਕਰੋ ਜਿੰਨ੍ਹਾਂ ਦਾ ਤੁਸੀਂ ਸਾਹਮਣਾ ਕਰ ਰਹੇ ਹੋ ਸਕਦੇ ਹੋ ਜਾਂ ਤੁਹਾਡੇ ਖੁਲਾਸੇ ਦੇ ਸਬੰਧ ਵਿੱਚ ਸੰਭਾਵਿਤ ਬਦਲਾ ਲੈਣ ਦੀ ਕਾਰਵਾਈ ਹੋ ਸਕਦੀ ਹੈ
- ਜੇ ਤੁਹਾਨੂੰ ਇਸ ਦੀ ਲੋੜ ਹੈ ਤਾਂ ਉਚਿੱਤ ਸਹਾਇਤਾ ਦੀ ਮੰਗ ਕਰੋ।
- ਜੇ ਤੁਹਾਨੂੰ ਇਸ ਦੀ ਲੋੜ ਹੈ ਤਾਂ ਪ੍ਰਕਿਰਿਆ ਅਤੇ ਆਪਣੇ ਅਧਿਕਾਰਾਂ ਅਤੇ ਜ਼ਿੰਮੇਵਾਰੀਆਂ ਬਾਰੇ ਸੁਤੰਤਰ ਕਾਨੂੰਨੀ ਸਲਾਹ ਲਓ।

## ਗੁੰਮਨਾਮ ਖੁਲਾਸਾ ਕਰਨ ਵਾਲੇ

ਖੁਲਾਸਾ ਕਰਦੇ ਸਮੇਂ ਤੁਸੀਂ ਆਪਣੀ ਪਛਾਣ ਪ੍ਰਗਟ ਕਰਨ ਜਾਂ ਗੁੰਮਨਾਮ ਖੁਲਾਸਾ ਕਰਨ ਦੀ ਚੋਣ ਕਰ ਸਕਦੇ ਹੋ।

ਹਾਲਾਂਕਿ, ਕੁਝ ਹਾਲਾਤਾਂ ਵਿੱਚ ਗੁੰਮਨਾਮ ਰਹਿਣਾ ਇਸ ਨੂੰ ਮੁਸ਼ਕਿਲ ਬਣਾ ਸਕਦਾ ਹੈ, ਜਾਂ ਇੱਥੋਂ ਤੱਕ ਕਿ ਆਸਟ੍ਰੇਲੀਆ ਪੋਸਟ ਵਾਸਤੇ ਤੁਹਾਡੇ ਖੁਲਾਸੇ ਦੀ ਜਾਂਚ ਕਰਨਾ ਵੀ ਅਵਿਵਹਾਰਕ ਬਣਾ ਸਕਦਾ ਹੈ। ਕਿਰਪਾ ਕਰਕੇ ਇਹ ਵੀ ਨੋਟ ਕਰੋ ਕਿ ਜੇ ਤੁਸੀਂ ਗੁੰਮਨਾਮ ਰਹਿਣ ਦੀ ਚੋਣ ਕਰਦੇ ਹੋ ਅਤੇ ਸੰਪਰਕ ਦਾ ਕੋਈ ਸਾਧਨ ਪ੍ਰਦਾਨ ਨਹੀਂ ਕਰਦੇ, ਤਾਂ ਆਸਟ੍ਰੇਲੀਆ ਪੋਸਟ ਵਾਸਤੇ ਸਾਰੀ ਪ੍ਰਕਿਰਿਆ ਦੌਰਾਨ ਤੁਹਾਡੇ ਨਾਲ ਸੰਚਾਰ ਕਰਨਾ ਮੁਸ਼ਕਿਲ ਹੋਵੇਗਾ।

## ਹੋਰ ਜਾਣਕਾਰੀ

PID ਕਾਨੂੰਨ: ਲੋਕ ਹਿੱਤ ਖੁਲਾਸਾ - ਰਾਸ਼ਟਰਮੰਡਲ ਲੋਕਪਾਲ

ਕਾਰਪੋਰੇਸ਼ਨ ਕਾਨੂੰਨ: https://asic.gov.au/about-asic/asic-investigations-and-enforcement/whistleblowing/

ਟੈਕਸੇਸ਼ਨ ਪ੍ਰਸ਼ਾਸਨ ਕਾਨੂੰਨ: https://www.ato.gov.au/general/gen/whistleblowers/